



ਜਬ ਤਕ ਸੂਰਜ ਚੰਦ ਹੈ ਵਿਚ ਅਕਾਸ਼ ਦੇ ਤਾਰੇ।
ਤਬ ਤਾਂ ਝੂਲੇ ਬ੍ਰਿਟਸ਼ ਰਾਜ ਦਾ ਚਾਰ ਕੂੰਟ ਪਰ ਸਾਰੇ॥

# ਬ੍ਰਿਟਸ਼ ਰਾਜ ਦਾ ਔਣਾ ਔਰ ਸੁਖ ਸਾਧਨ

ਜਿਸਨੂੰ

ਭਾਈ ਪ੍ਰਤਾਪ ਸਿੰਘ ਚਾਰਜ ਮੈਨ ਬ੍ਰਹਮਾ

ਰੇਲਵੇ ਲੋਕੋ ਸ਼ਾਪ ਧੂਟਾਂਗ ਬ੍ਰਹਮਾ

ਨਗਰ ਦਹਿੜੂ

(ਜ਼ਿਲਾ ਲੁਦਿਹਾਨਾ) ਨੇ

ਮੁਫਤ ਵੰਡਣ ਲਈ ਕਾਰੋਨੇਸ਼ਨ ਪ੍ਰਿੰਟਿੰਗ ਵਰਕਸ ਅੰਮ੍ਰਿਤਸਰ
ਵਿਚ ਭਾਈ ਸੁਰਾ ਸਿੰਘ ਮੈਨੇਜਰ ਦੇ ਯਤਨ ਨਾਲ ਛਪਵਾਇਆ॥

# ਬਿਨੈ

ਇਹ ਇਕ ਪੰਜਾਬੀ ਕਵਿਤਾ ਦਾ ਛੋਟਾ ਜੇਹਾ ਟ੍ਰੈਕਟ ਪੰਜਾਬੀ ਪੜ੍ਹੇ ਲਿਖੇ ਭਰਾਵਾਂ ਦੀ ਸੇਵਾ ਵਿਚ ਪੇਸ਼ ਕਰਕੇ ਦਾਸ ਬੇਨਤੀ ਕਰਦਾ ਹੈ ਕਿ ਉਹ ਇਸਨੂੰ ਆਪ ਪੜ੍ਹਨ ਅਤੇ ਆਪਣੇ ਸੱਜਣਾਂ ਮਿਤ੍ਰਾਂਨੂੰ ਖਾਸ ਕਰ ਪਿੰਡਾਂ ਦੇ ਆਮ ਲੋਕਾਂ ਨੂੰ ਮੇਲਿਆਂ ਪਰ ਅਥਵਾ ਆਮ ਇਕੱਠਾਂ ਵਿਚ ਪੜ੍ਹਕੇ ਸੁਣਾਵਣ, ਅੰਗ੍ਰੇਜ਼ੀ ਰਾਜ ਦੇ ਸੁਖਾਂ ਨੂੰ ਅੱਜ ਕਲ ਦਾ ਬੱਚਾ ਬੱਚਾ ਭੀ ਜਾਣਦਾ ਹੈ ਕਿ ਸਾਡਾ ਸ੍ਰਕਾਰ ਅੰਗ੍ਰੇਜ਼ੀ ਨਾਲ ਬਹੁਤ ਗੂੜ੍ਹਾ ਪ੍ਯਾਰ ਹੈ। ਜੇਕਰ ਸਾਡੀ ਪ੍ਯਾਰੀ ਸ੍ਰਕਾਰ ਨੂੰ ਜਰਾ ਜਿੰਨੀ ਵੀ ਤਕਲੀਫ ਹੈ ਤਾਂ ਸਾਨੂੰ ਆਪਣਾ ਤਨ ਮਨ ਧਨ ਅਥਵਾ ਖੂਨ ਤਕ ਬਹਾ ਦੇਣਾ ਚਾਹੀਦਾ ਹੈ,ਮੇਰਾ ਏਹ ਮਤਲਬ ਨਹੀਂ ਹੈ ਕਿ ਅਸੀ ਜਾਂ ਸਾਡੇ ਮੁਲਕ ਨੇ ਹੁਣ ਤਕ ਕੋਈ ਕਸਰ ਬਾਕੀ ਛੱਡੀ ਹੈ ਨਹੀਂ ਨਹੀਂ ਅਸਾਂ ਨੇ ਜੋ ਕੰਮ ਕੀਤਾ ਹੈ ਸਲਾਘਾ ਯੋਗ ਹੈ,ਅਗੇ ਲਈ ਵੀ ਅਸੀ ਤਨ ਮਨ ਧਨ ਨਾਲ ਆਪਣੀ ਪ੍ਯਾਰੀ ਸ੍ਰਕਾਰ ਅੰਗ੍ਰੇਜ਼ੀ ਦੀ ਸਹਾਇਤਾ ਕਰੀਏ। ਪ੍ਯਾਰਿਓ ਓਹ ਦਿਨ ਛੇਤੀ ਹੀ ਆਉਣ ਵਾਲਾ ਹੈ ਜਦ ਕਿ ਅਸੀ ਤੇ ਸਾਡੀ ਸ੍ਰਕਾਰ ਪੈਹਲੇ ਵਾਂਗ ਜੁੱਧ ਦੇ ਹਟਨ ਪਰ ਸਾਰੇ ਸੰਸਾਰ ਵਿਚ ਨਿਰਵੈਰ ਜ਼ਿੰਦਗੀ ਬਸਰ ਕਰਾਂਗੇ।

ਪ੍ਰਾਰਥਕ ਦਾਸ—ਭਾਈ ਪ੍ਰਤਾਪ ਸਿੰਘ

ਚਾਰਜ ਮੈਨ ਲੋਕੋ ਸ਼ਾਪ ਫੁਟਾਰ ਬ੍ਰਹਮਾ

Pary D 635

੧ ੳ ਸਤਿਗੁਰਪ੍ਰਸਾਦਿ ॥

# ਬ੍ਰਿਟਸ਼ਰਾਜ਼ ਦਾ ਅਉਹਣਾਤੇ ਸੁਖ ਸਾਧਨ

॥ ਦੋਹਰਾ ॥

ਔਣਾ ਬ੍ਰਿਟਸ਼ ਰਾਜ ਦਾ ਹੋਇਆ ਜਿਕੁਰ ਮੀਤ ।
ਸੋ ਦਸਦਾ ਮੈਂ ਆਪ ਕੋ ਸੁਨੋ ਲਾਇ ਕਰ ਚੀਤ ॥

॥ ਦੋਹਰਾ ॥

ਬ੍ਰਿਟਸ਼ ਰਾਜ ਨੇ ਅਸਾਂ ਪਰ ਕੀਤੇ ਜੋ ਉਪਕਾਰ ।
ਕੁਛਕੁ ਦਸਦਾ ਆਪਕੋ ਪੜ੍ਹਨਾ ਤੁਸਾਂ ਵਿਚਾਰ ॥

॥ ਬੈਂਤ ॥

ਪੜ੍ਹੋ ਖੋਲਕੇ ਤੁਸੀ ਇਤਹਾਸ ਭਾਈ ਔਰੰਗਜ਼ੇਬ ਕੀ ਜ਼ੁਲਮ ਮਚਾਇਆ ਸੀ । ਭਾਰਤ ਗ਼ਾਰਤ ਹੋ ਰਹੀ ਸੀ ਓਸ ਵੇਲੇ ਸ਼ਰ੍ਹਾ ਵਾਲਿਆਂ ਸ਼ੋਰ ਮਚਾਇਆ ਸੀ । ਜ਼ੁਲਮ ਹੋ ਰਹੇ ਸੀ ਓਦੋਂ ਵਿਚ ਭਾਰਤ ਨਹੀਂ ਤਰਸ ਕਿਸੇ ਤਾਈਂ ਆਇਆ ਸੀ । ਸਾਰੇ ਹਿੰਦ ਤਾਈਂ ਮੁਸਲਮਾਨ ਕਰਲੋ ਏਹੀ ਹੁਕਮ ਔਰੰਗੇ ਸੁਣਾਇਆ ਸੀ । ਸਾਰੇ ਦੇਸ ਵਿਚ ਹੁਕਮ ਸੀ ਫੇਰ ਦਿੱਤਾ ਮੁਸਲਮਾਨ ਬਨ ਜਾਓ ਏਹ ਸੁਣਾਇਆ ਸੀ । ਜੋ ਕੋਈ ਨਹੀਂ ਬਣਦਾ ਮੁਸਲ-ਮਾਨ ਸੀਗਾ ਕਲਮਾਂ ਨਾਲ ਤਲਵਾਰ ਪੜ੍ਹਾਇਆ ਸੀ । ਬਹੂ ਬੇਟੀਆਂ ਨੂੰ ਫੜਕੇ ਜ਼ਾਲਮਾ ਨੇ ਘਰਾਂ

ਆਪਣੀ ਉਨਾਂ ਵਸਾਇਆ ਸੀ । ਕਸ਼ਮੀਰੀ ਪੰਡਤਾਂ ਏਹ ਫਰਿਆਦ ਅਗੇ ਬਾਬੇ ਤੇਗ਼ ਬਹਾਦਰ ਸੁਣਾਇਆ ਸੀ । ਗੁਰੂ ਤੇਗ਼ ਬਹਾਦਰ ਏਹ ਪੰਡਤ ਨੂੰ ਬਚਨ ਆਪਣੇ ਮੁਖੋਂ ਸੁਣਾਇਆ ਹੈ। ਜਾਕੇ ਆਖ ਦੇਵੋ ਔਰੰਗਜ਼ੇਬ ਤਾਈਂ ਸਾਡੇ ਗੁਰੂ ਏਹ ਵਾਕ ਸੁਣਾਇਆ ਹੈ। ਸਾਡੇ ਗੁਰੂ ਨੂੰ ਜੇ ਮੁਸਲ-ਮਾਨ ਕਰ ਲੌ ਅਸੀ ਸੰਗ ਹੋ ਜਾਂਗੇ ਸੁਣਾਇਆ ਹੈ। ਅਗੇ ਚਲਕੇ ਦੇਖ ਪ੍ਰਤਾਪ ਸਿੰਘਾ ਕੌਤਕ ਗੁਰੂ ਜੀ ਨੇ ਕੀ ਬਣਾਇਆ ਹੈ। ਸ੍ਰੀ ਗੁਰੂ ਜੀ ਤੁਰਕੇ ਅਨੰਦ ਪੁਰ ਤੋਂ ਤਰਫ ਦਿਲੀ ਦਾ ਕੀਤਾ ਪਿਆਨ ਭਾਈ । ਰਸਤੇ ਵਿਚ ਕਈ ਤਾਰਕੇ ਸੰਗਤਾਂ ਨੂੰ ਦਿਲੀ ਪਹੁੰਚ ਗਏ ਸਤਿਗੁਰੂ ਆਨ ਭਾਈ। ਇਕ ਅਯਾਲੀ ਨੂੰ ਅਪਨੀ ਮੋਹਰ ਦੇਕੇ ਭੇਜਿਆ ਲੈਨ ਮਿਠਾਈ ਸੀ ਜਾਨ ਭਾਈ। ਪੜ੍ਹਕੇ ਨਾਮ ਸਤਿਗੁਰੂ ਦੀ ਅੰਗੂਠੀ ਉਤੋਂ ਹਲਵਾਈ ਹੋਗਏ ਸੀ ਹੈਰਾਨ ਭਾਈ । ਇਕ ਰੋਜ ਸਤਿਗੁਰ ਨੌਵੇਂ ਪਾਤਸ਼ਾਹ ਜੀ ਕੇਸੀ ਕੀਤਾ ਸੀਗਾ ਅਸ਼ਨਾਨ ਭਾਈ । ਕੋਠੇ ਉਪਰ ਚੜ੍ਹਕੇ ਕੇਸ ਹਰੇ ਕਰਦੇ ਨਿਗਾਹ ਪਛਮਦੀ

ਓਹੰ ਲਗਾਨ ਭਾਈ। ਔਰੰਗ ਜ਼ੇਬ ਆਖੇ ਤੁਸੀ ਸਤਰ ਮੇਰੇ ਦੇਖ ਰਹੇ ਹੋ ਜੋ ਨਿਗਾਬਾਨ ਭਾਈ। ਸ੍ਰੀ ਗੁਰੂ ਕੈਂਹਦੇ ਬਾਦਸ਼ਾਹ ਭੋਲੇ ਕੀਤੇ ਬਚਨ ਕੈਸੇ ਤੈਨੇ ਆਨ ਭਾਈ। ਇਕ ਸ਼ਗਨ ਅਸੀ ਹੋਰ ਦੇਖਦੇ ਹਾਂ ਚਿੱਤ ਆਪਨੇ ਵਿਚ ਲਾ ਧਿਆਨ ਭਾਈ। ਤੇਰਾ ਜ਼ੁਲਮ ਤੋੜਨ ਵਾਲਾ ਸਿਖ ਸਾਡਾ ਵਸੇ ਪਾਰ ਸਮੁੰਦਰੋਂ ਜਾਨ ਭਾਈ। ਕਦੋ ਤ੍ਰਕ ਓਹ ਆਵੇਗਾ ਏਸ ਜਗਾ ਚਿਤ ਆਪਣੇ ਰਹੇ ਹਾਂ ਠਾਨ ਭਾਈ। ਚੰਦ ਅਰਸੇ ਦੇ ਵਿਚ ਏਹ ਬਚਨ ਗੁਰ ਦਾ ਪੂਰਾ ਹੋਗਿਆ ਸਮਝੋ ਆਨ ਭਾਈ। ਬ੍ਰਿਟਸ਼ ਰਾਜ ਹੈ ਝੂਲਦਾ ਜੱਗ ਉਤੇ ਜਾਹਰਾ ਦਿਸਦਾ ਹੈ ਨਿਸ਼ਾਨ ਭਾਈ। ਜਿਤਨਾ ਜਗਤ ਨੂੰ ਸੁਖ ਸਰਕਾਰ ਦਿੱਤਾ ਤਾਕਤ ਨਹੀਂ ਜੋ ਕਰਾਂ ਬਿਆਨ ਭਾਈ। ਪਰਜਾ ਖਾਤਰ ਸਰਕਾਰ ਅੰਗ੍ਰੇਜ਼ੀ ਦੇਖੋ ਦਿਤੇ ਰੇਲ ਜਹਾਜ ਬਣਾਇ ਭਾਈ। ਪੈਂਡਾ ਸੈਂਕੜੇ ਕੋਹ ਹਜ਼ਾਰ ਜੇਹੜਾ ਚੰਦ ਰੋਜ ਦੇ ਵਿਚ ਲੈਜਾਇ ਭਾਈ। ਵੰਜਰ ਮੁਲਖ ਦੇ ਵਿਚ ਲੌ ਵੀਰ ਮੇਰੇ ਨਹਿਰਾਂ ਕਢੀਆਂਹਨ ਜਤਨ ਲਾਇ ਭਾਈ।ਫਸਲਾਂ

ਹੋਈਆ ਹਨ ਉਥੇ ਬਹੁਤ ਯਾਰੋ ਦੇਖ ਛਵ੍ਹੇ ਸੁਣੇ
ਨਿਗਾਂ ਲਾਇ ਭਾਈ।ਰੋਗੀ ਅਤੇ ਬੀਮਾਰ ਗਰੀਬਾਂ
ਲਈ ਖੋਲ੍ਹ ਛਡੇ ਹਨ ਹਸਤਪਤਾਲ ਭਾਈ ।ਮੁਫਤ
ਮਿਲੇ ਦੁਵਾਈ ਗਰੀਬ ਅਨਾਥਾਂ ਇਲਾਜ
ਹੋਵੰਦਾ ਨਾਲ ਖਿਆਲ ਭਾਈ । ਪਰਜਾ ਪਾਲਕ
ਸਰਕਾਰ ਹੈ ਮੂੰਹ ਦੀ ਜੀ ਨੰਗੇ ਭੁਖਿਆਂ ਕਰੇ
ਖਿਆਲ ਭਾਈ।ਕਰਦੀ ਹੈ ਇਨਸਾਫ ਸਰਕਾਰ ਹੋਰ
ਪਾਣੀ ਦੁਧ ਤੋਂ ਦਿੰਦੀ ਨਿਕਾਲ ਭਾਈ।ਸ਼ੇਰ ਬਕਰੀ
ਨੂੰ ਇਕੋ ਘਾਟ ਉਤੇ ਪਾਣੀ ਦਿਤਾ ਹੈ ਕਠੇ ਪਿਆਲ
ਭਾਈ ।ਰਾਜਾ ਪਰਜਾ ਦੋਹਾਂ ਵਿਚਕਾਰ ਸਮਝੋ ਭੇਦ
ਜ਼ਰਾ ਨਹੀਂ ਹੈਗਾ ਜਾਨ ਭਾਈ।ਪਰਜਾ ਉਪਰ ਜਦ
ਬਣੇ ਮੁਸੀਬਤਆਂ ਕੇ ਰਾਜਾ ਰਖੇ ਪਰਜਾ ਨਾਲ ਜਾਨ
ਭਾਈ। ਲੋੜ ਪਵੇ ਜਦ ਸ਼ਹਿਨਸ਼ਾਹ ਤਾਈਂ ਪਰਜਾ
ਵਾਰ ਦੇਵੇ ਆਪਣੀ ਜਾਨ ਭਾਈ । ਏਹੋ ਪਰਜਾ
ਸਦੀ ਅਸਲੀ ਹੈ ਜੀਵਨ ਪਰਜਾ ਕਰ ਦੇਵੇ ਜਾਨ
ਕੁਰਬਾਨ ਭਾਈ। ਦੁਸ਼ਟ ਜਰਮਨੀ ਅਰ ਤੁਰਕ
ਪਾਮਰਾਂ ਨੇ ਜੰਗ ਛੇੜਿਆ ਜਿਨ ਕਰਕੇ ਰਾੜ
ਭਾਈ । ਗੁਰਨਮੈਂਟ ਤਾਈਂ ਨਾਲ ਜ਼ਾਲਮਾਂ ਦੇ

ਪਏ ਢੁਕਣੇ ਹੈਨ ਹਥਿਆਰ ਭਾਈ। ਗੂਰਨਮੈਂਟ
ਦੀ ਤਾਕਤ ਨੂੰ ਕੌਣ ਝਲੇ ਭਾਢੀ ਜੀ ਦੀ ਸਿਪਾਹ
ਸਿਲਾਰ ਭਾਈ। ਯੂਰਪ ਵਿਚ ਜਾਕੇ ਕਰੀ ਸੇਵ
ਸਿੰਘਾਂ ਜਾਨਾਂ ਦਿਤੀਆਂ ਨਾਲ ਪਿਆਰ ਭਾਈ।
ਚੌਦਾਂ ਨੰਬ੍ਰਰ ਪਲਟਨ ਸੰਦੇ ਖਾਲਸੇ ਨੇ ਦਿਤੇ ਖੂਬ
ਜੌਹਰ ਹਥ ਦਿਖਾਲ ਭਾਈ। ਹੋਰ ਪਲਟਨਾਂ ਸਭਨਾਂ
ਨੇ ਕਰੀ ਸੇਵਾ ਚਮਕ ਰਹੀ ਜੋ ਵਿਚ ਇਤਹਾਸ
ਭਾਈ। ਸਿਖ ਕੌਮ ਵਫਾਦਾਰ ਸਰਕਾਰ ਦੀ ਹੈ
ਪੜ੍ਹਕਰ ਦੇਖ ਲੌ ਤੁਸੀ ਇਤਹਾਸ ਭਾਈ। ਜਦੋਂ
ਭਬਕ ਮਾਰੀ ਸਿੰਘਾਂ ਸੂਰਿਆਂ ਨੇ ਜਰਮਨ
ਭਜਿਆ ਉਡੇ ਹਵਾਸ ਭਾਈ। ਜਰਮਨ ਯਾਦ
ਰਖੂ ਵੇਲੇ ਏਸ ਤਾਈਂ ਜਦ ਤਕ ਹੈਨ ਸਰੀਰ
ਵਿਚ ਸਾਸ ਭਾਈ। ਸਾਡੇ ਫਰਜ਼ ਕੀ ਹਨ ਦਸਾਂ
ਆਪ ਤਾਈਂ ਲੈਣਾ ਚਿਤ ਦੇ ਵਿਚ ਵਿਚਾਰ ਵੀਰੋ।
ਜੇਕਰ ਧਨ ਹੈਗਾ ਤਾਂਤੇ ਧਨ ਕਰਕੇ ਮੱਦਤ ਕਰੋ
ਸਰਕਾਰ ਵਿਚਾਰ ਵੀਰੋ। ਜੇਕਰ ਤਨ ਦੇ ਨਾਲ
ਕਰ ਸਕਦੇ ਹੋ ਸੇਵਾ ਜੰਗ ਦੇ ਜਾ ਵਿਚਕਾਰ
ਵੀਰੋ। ਭਰਤੀ ਹੋਵੋ ਤੁਸੀ ਵਿਚ ਪਲਟਨਾਂ ਦੇ

ਕਾਰ ਸੂਰਿਆਂ ਦੀ ਜੋ ਵਿਚਾਰ ਕੀਤੋ । ਏਹ
ਬੇਨਤੀ ਹੈ ਦਸਮ ਪਿਤਾ ਅਗੇ ਗੁਰੂ ਕਰੋ ਮਦਦ
ਛੇਤੀ ਆਇ ਕਰਕੇ । ਗੁਰਨਮੈਂਟ ਦਾ ਝੂਲੇ
ਨਿਸ਼ਾਨ ਸਾਰੇ ਚਾਰਕੂੰਟ ਦੇ ਉਪਰ ਆਇ ਕਰਕੇ ।
ਕਿਰਪਾ ਆਪ ਦੀ ਤੇ ਏਸ ਜੰਗ ਵਿਚੋਂ ਫਤੇ ਆਵੇ
ਬ੍ਰਿਟਸ਼ ਛੇਤੀ ਪਾਇ ਕਰਕੇ । ਪ੍ਰਤਾਪ ਸਿੰਘ, ਹਥ
ਜੋੜਕੇ ਬਿਨੈ ਕਰਦਾ, ਫਤੇ ਜਾਰਜ ਪੰਚਮ ਲੈਵੇ
ਆਇ ਕਰਕੇ ।

ਸ੍ਰਕਾਰ ਅੰਗ੍ਰੇਜ਼ੀ ਦਾ ਵਫਾਦਾਰ ਸੇਵਕ—
ਪ੍ਰਤਾਪ ਸਿੰਘ ਚਾਰਜ ਮੈਨ ਲੋਕੋ ਸ਼ਾਪ
ਧੂਟਾਂਗ ਬ੍ਰਹਮਾ ਨਗਰ ਦਹਿਰਛੂ (ਲੁਦਿਹਾਨਾ)